

ਜਿਸ ਉਮੀਦ ਦੇ ਬੀਜ ਬੀਜੇ ਤੇ
ਖ਼ੁਸ਼ੀਆਂ ਉਪਜਾਈਆਂ

(ਛੁੱਟੀ ਆਏ ਕੈਪਟਨ ਢਿਲੋਂ ਨੂੰ ਸਮਰਪਿਤ)

ਜਿਆਂ ਗਿਓਨੋ-ਦੀ ਮੂਲ ਫਰਾਂਸੀਸੀ ਰਚਨਾ
**`The Man who Planted Trees'**
ਉਤੇ ਅਧਾਰਿਤ

ਪਹਿਲਾ ਐਡੀਸ਼ਨ : 1998

*ਅਨੁਵਾਦਕ* – *ਪ੍ਰੇਮ ਅਵਤਾਰ ਰੈਣਾ*
*ਚਿਤੱਰਾਂਕਨ* – *ਦਲੀਪ ਚਿੰਚਾਲਕਰ*
ਪ੍ਰਕਾਸ਼ਕ – ***ਵਾਲੰਟਰੀ ਹੈਲਥ ਐਸੋਸੀਏਸ਼ਨ ਆਫ ਪੰਜਾਬ,***
***ਐਸ. ਸੀ. ਐਫ 18 /1 ਸੈਕਟਰ 10-ਡੀ,***
***ਚੰਡੀਗੜ੍ਹ - 160 011 ਫੋਨ 0172-743557***

ਫੋਟੋ ਕੰਪੋਜ਼ਿੰਗ – ਮਾਸਟਰ ਗ੍ਰਾਫਿਕਸ, ਚੰਡੀਗੜ੍ਹ ।
ਪ੍ਰਿੰਟਿੰਗ – ਰਾਮਾ ਪ੍ਰਿੰਟਿੰਗ ਪ੍ਰੈਸ, ਚੰਡੀਗੜ੍ਹ ।

ਕਿਸੇ ਇਨਸਾਨ ਦੀ ਇਨਸਾਨੀਅਤ ਦਾ ਸਹੀ ਅੰਦਾਜ਼ਾ ਲਾਉਣ ਲਈ ਉਸ ਨੂੰ ਕਾਫ਼ੀ ਸਮੇਂ ਤੀਕਰ ਘੋਖਣ-ਪੜਤਾਲਣ ਦੀ ਲੋੜ ਹੁੰਦੀ ਹੈ। (ਉਸ ਨੂੰ ਲੰਮੇ ਸਮੇਂ ਤੀਕਰ ਜਾਂਚਣਾ-ਪਰਖਣਾ ਜ਼ਰੂਰੀ ਹੁੰਦਾ ਹੈ)। ਜੇਕਰ ਕੋਈ ਜਣਾ ਫਲ ਦੀ ਇੱਛਾ ਰੱਖੇ ਬਗ਼ੈਰ ਦੂਜਿਆਂ ਦੀ ਭਲਾਈ ਵਿਚ ਲੱਗਾ ਹੋਵੇ ਤਾਂ ਇਸ ਤੋਂ ਚੰਗੀ ਤੇ ਵਧੀਆ ਗੱਲ ਹੋਰ ਕੀ ਹੋ ਸਕਦੀ ਹੈ। ਜਿਸ ਬੰਦੇ ਦੀ ਕਹਾਣੀ ਮੈਂ ਤੁਹਾਨੂੰ ਸੁਣਾਉਣ ਵਾਲਾ ਹਾਂ, ਉਸ ਨੇ ਤਾਂ ਆਪਣੀ ਮਿਹਨਤ ਅਤੇ ਲਗਨ ਨਾਲ ਇਸ ਧਰਤੀ ਦੀ ਤਸਵੀਰ ਹੀ ਬਦਲ ਦਿੱਤੀ।

ਗੱਲ ਅਸਲ ਵਿਚ, ਕਾਫ਼ੀ ਪੁਰਾਣੀ ਹੈ। ਅੱਜ ਤੋਂ ਲੱਗਭਗ ਚਾਲੀ ਸਾਲ ਪਹਿਲਾਂ ਮੈਂ ਫ਼ੌਜ ਵਿਚ ਭਰਤੀ ਹੋਇਆ ਸਾਂ। ਸਾਲ ਭਰ ਦੀ ਟ੍ਰੇਨਿੰਗ ਮਗਰੋਂ ਮੈਨੂੰ ਪੰਦਰਾਂ ਦਿਨਾਂ ਦੀ ਛੁੱਟੀ ਮਿਲੀ ਸੀ। ਛੁੱਟੀ ਸਮੇਂ ਘਰ ਜਾਣ ਦੀ ਥਾਂ ਮੈਂ ਘੁੰਮਣ ਫਿਰਨ (ਘੁਮੱਕੜੀ) ਦੀ ਗੱਲ ਸੋਚੀ। ਆਪਣੇ ਫ਼ੌਜੀ ਥੈਲੇ ਵਿਚ ਕੁਝ ਖਾਣ-ਪੀਣ ਦਾ ਸਮਾਨ ਰੱਖ ਕੇ ਅਤੇ ਪਾਣੀ ਦੀ ਛਾਗਲ ਲੈ ਕੇ ਮੈਂ ਸੈਰ ਲਈ ਨਿਕਲ ਪਿਆ। ਜਿਸ ਇਲਾਕੇ 'ਚੋਂ ਮੈਂ ਲੰਘ ਰਿਹਾ ਸਾਂ, ਉਸ ਤੋਂ ਮੈਂ ਪਹਿਲਾਂ ਤੋਂ ਵਾਕਫ਼ ਨਹੀਂ ਸਾਂ। ਜ਼ਮੀਨ ਉੱਕੀ ਬੰਜਰ ਸੀ। ਕਿਤੇ ਕਿਤੇ ਪੀਲੇ ਧਤੂਰੇ ਦੀਆਂ ਕੰਡਿਆਲੀਆਂ ਝਾੜੀਆਂ ਦਿਸਦੀਆਂ ਸਨ। ਬਾਕੀ ਥਾਂ ਸੁੱਕੀ ਘਾਹ ਤੋਂ ਬਿਨਾਂ ਕੁਝ ਵੀ ਉਗਿਆ ਹੋਇਆ ਨਹੀਂ ਸੀ।

ਮੈਨੂੰ ਇਸ ਇਲਾਕੇ ਵਿਚ ਘੁੰਮਦਿਆਂ ਦੋ ਦਿਨ ਹੋ ਗਏ ਸਨ। ਇਹ ਇਲਾਕਾ ਕਾਫ਼ੀ ਵੀਰਾਨ ਸੀ ਅਤੇ ਆਲੇ-ਦੁਆਲੇ ਸੰਨਾਟਾ ਛਾਇਆ ਹੋਇਆ ਸੀ। ਜਿਥੇ ਮੈਂ ਹੁਣ ਖਲੋਤਾ ਸਾਂ, ਇਥੇ ਸ਼ਾਇਦ ਕਦੀ ਪਿੰਡ ਹੁੰਦਾ ਹੋਵੇਗਾ। ਇਕ ਥਾਂ ਤੇ ਛੇ-ਸੱਤ ਮਕਾਨ ਸਨ, ਜੋ ਹੁਣ ਖੰਡਰ ਹੋ ਚੁੱਕੇ ਸਨ। ਉਨ੍ਹਾਂ ਨੂੰ ਵੇਖ ਕੇ ਮੈਨੂੰ ਜਾਪਿਆ ਕਿ ਲਾਗੇ-ਚਾਗੇ ਕੋਈ ਖੂਹ ਜਾਂ ਪਾਣੀ ਦਾ ਚਲ੍ਹਾ, ਸਰੋਤ ਬਗ਼ੈਰਾ ਜ਼ਰੂਰ ਹੋਏਗਾ। ਮਾੜੀ ਜਿਹੀ ਭਾਲ ਪਿੱਛੋਂ ਇਕ ਨਾਲਾ ਵਖਾਲੀ ਤਾਂ ਦਿੱਤਾ ਪਰ ਉਹ ਵੀ ਹੁਣ ਸੁੱਕਿਆ ਹੋਇਆ ਸੀ ਮੈਂ ਕੁਝ ਦੇਰ ਉਥੇ ਹੀ ਆਰਾਮ ਕਰਨ ਦੀ ਸੋਚੀ। ਮੇਰਾ ਪਾਣੀ ਮੁੱਕ ਗਿਆ ਅਤੇ ਪਿਆਸ ਨਾਲ ਮੇਰਾ ਗਲਾ ਖ਼ੁਸ਼ਕ ਹੋ ਰਿਹਾ ਸੀ। ਪਿੰਡ ਦੇ ਇਕ ਕੋਨੇ ਵਿਚ ਇਕ ਟੁੱਟਾ ਮੰਦਰ ਵੀ ਨਜ਼ਰੀਂ ਪਿਆ। ਪਰ ਉਥੇ ਹੁਣ ਕੋਈ ਨਹੀਂ ਸੀ ਰਹਿੰਦਾ।

ਜੂਨ ਦਾ ਮਹੀਨਾ ਸੀ। ਸੂਰਜ ਦੀ ਗਰਮੀ ਨਾਲ ਭੋਂ ਤਪ ਰਹੀ ਸੀ। ਤੇਜ਼ ਹਵਾ ਧੂੜ ਉਡਾ ਰਹੀ ਸੀ। ਇਸ ਉਦਾਸੀ ਭਰੇ ਮਾਹੌਲ ਨੂੰ ਮੈਂ ਜ਼ਿਆਦਾ ਚਿਰ ਬਰਦਾਸ਼ਤ ਨਾ ਕਰ ਸਕਿਆ। ਮੈਂ ਇਕ ਪਗਡੰਡੀ ਤੋਂ ਹੀ ਅਗਾਂਹ ਨੂੰ ਹੋਇਆ। ਪੰਜ ਘੰਟੇ ਤਕ ਤੁਰਦੇ ਰਹਿਣ ਪਿੱਛੋਂ ਪਾਣੀ ਕਿਧਰੇ ਵੀ ਨਾ ਲੱਭਾ। ਹੁਣ ਤਾਂ ਮੈਂ ਪਾਣੀ ਦੀ ਆਸ ਵੀ ਗਵਾ ਬੈਠਾ ਸਾਂ। ਮੇਰੇ ਚਾਰੇ ਪਾਸੇ ਸੁੱਕੀ ਭੋਂ ਵਿਚ ਉੱਗੀਆਂ ਕੰਡਿਆਲੀਆਂ ਝਾੜੀਆਂ ਤੋ ਬਿਨਾਂ ਕੁਝ ਵੀ ਨਹੀਂ ਸੀ। ਇਸ ਸੰਨਾਟੇ ਵਿਚ ਮੈਨੂੰ ਦੂਰ ਇਕ ਕਾਲੀ ਜਿਹੀ ਪਰਛਾਈਂ ਦਿਸੀ। ਮੈਨੂੰ ਦੂਰੋਂ ਇਹ ਬਿਰਛ ਜਿਹੇ ਵਾਂਗ ਜਾਪੀ ਅਤੇ ਮੈਂ ਉਸ ਪਾਸੇ ਵੱਲ ਨੂੰ ਤੁਰ ਪਿਆ। ਕੋਲ ਪੁੱਜਣ 'ਤੇ ਉਹ ਇਕ ਆਜੜੀ ਨਿਕਲਿਆ। ਉਸ ਦੇ ਆਲੇ-ਦੁਆਲੇ ਸਖ਼ਤ ਭੋਂ 'ਤੇ ਤੀਹ ਭੇਡਾਂ ਬੈਠੀਆਂ ਸਨ।

ਉਸ ਨੇ ਕੱਦੂ ਦੀ ਤੂੰਬੀ ਤੋਂ ਮੈਨੂੰ ਪਾਣੀ ਪਿਆਇਆ ਅਤੇ ਕੁਝ ਦੇਰ ਪਿੱਛੋਂ ਉਹ ਮੈਨੂੰ ਆਪਣੇ ਘਰ ਲੈ ਗਿਆ। ਉਹ ਇਕ ਡੂੰਘੀ ਕੁਦਰਤੀ ਬਾਉਲੀ 'ਚੋਂ ਪਾਣੀ ਖਿੱਚਦਾ ਸੀ। ਏਨੀ ਗਹਿਰਾਈ ਤੋਂ ਪਾਣੀ ਖਿੱਚਣ ਲਈ ਉਸ ਨੇ ਪੁਲੀਆਂ ਅਤੇ ਰੱਸੀਆਂ ਦਾ ਇਕ ਜੁਗਾੜ ਬਣਾਇਆ ਹੋਇਆ ਸੀ। ਉਹ ਆਦਮੀ ਬਹੁਤ ਘੱਟ ਬੋਲਦਾ ਸੀ। ਇੰਝ ਸ਼ਾਇਦ ਇਸ ਲਈ ਸੀ ਕਿ ਉਥੇ ਇਕੱਲਾ ਹੀ ਰਹਿੰਦਾ ਸੀ ਅਤੇ ਉਸ ਨਾਲ ਗੱਲ-ਬਾਤ ਕਰਨ ਵਾਲਾ ਉਥੇ ਕੋਈ ਹੋਰ ਬੰਦਾ ਨਹੀਂ ਸੀ। ਪਰ ਉਸ ਦੇ ਸਵੈ-ਵਿਸ਼ਵਾਸ ਨੂੰ ਵੇਖ ਕੇ ਇੰਝ ਲੱਗਦਾ ਸੀ ਜਿਵੇਂ ਉਹ ਆਪਣੇ ਕੰਮ 'ਚ ਕਾਫ਼ੀ ਹੁਸ਼ਿਆਰ ਹੋਵੇ। ਇਸ ਸੁੰਨਸਾਨ ਬੰਜਰ ਇਲਾਕੇ ਵਿਚ ਮੈਨੂੰ ਉਸ ਦੇ ਮਿਲਣ ਦੀ ਕੋਈ ਉਮੀਦ ਨਹੀਂ ਸੀ। ਉਹ ਬਾਕਾਇਦਾ ਇਕ ਪੱਕੇ ਮਕਾਨ ਵਿਚ ਰਹਿੰਦਾ ਸੀ, ਜਿਸ ਨੂੰ ਉਸ ਨੇ ਆਲੇ-ਦੁਆਲੇ ਦੇ ਪੱਥਰਾਂ ਨਾਲ ਆਪਣੀ ਹੱਥੀਂ ਬਣਾਇਆ ਸੀ। ਮਕਾਨ ਦੀ ਛੱਤ ਮਜ਼ਬੂਤ ਸੀ। ਛੱਤ ਨਾਲ ਹਵਾ ਟਕਰਾ ਕੇ ਸਾਂ-ਸਾਂ ਕਰ ਰਹੀ ਸੀ।

ਘਰ ਅੰਦਰ ਸਾਰੀਆਂ ਵਸਤਾਂ ਥਾਂ-ਸਿਰ ਕਰੀਨੇ ਨਾਲ ਰੱਖੀਆਂ ਹੋਈਆਂ ਸਨ। ਭਾਂਡੇ ਮਾਂਜੇ–ਧੋਤੇ ਪਏ ਸਨ ਅਤੇ ਫ਼ਰਸ਼ ਸਾਫ਼-ਸੁਥਰਾ ਸੀ। ਇਕ ਕੋਨੇ ਵਿਚ ਤਿੱਖੀ ਕੁਹਾੜੀ ਪਈ ਸੀ। ਚੁੱਲ੍ਹੇ ਦੀ ਮੱਠੀ ਅੱਗ ਉਤੇ ਪਤੀਲੀ ਵਿਚ ਖਿਚੜੀ ਰਿੱਝ ਰਹੀ ਸੀ। ਉਸ ਨੇ ਏਨੀ ਹੁਸ਼ਿਆਰੀ ਨਾਲ ਆਪਣੇ ਕੋਟ ਉਤੇ ਟਾਕੀ ਲਾਈ ਹੋਈ ਸੀ ਕਿ ਉਸ ਦੇ ਲੱਗੇ ਹੋਣ ਦਾ ਪਤਾ ਨਹੀਂ ਸੀ ਲੱਗਦਾ। ਉਸ ਮੈਨੂੰ ਵੀ ਖਿਚੜ੍ਹੀ ਖੁਆਈ। ਖਾਣ ਪਿਛੋਂ ਮੈਂ ਸਿਗਰਟ ਸੁਲਗਾਈ ਅਤੇ ਇਕ ਉਸ ਨੂੰ ਵੀ ਦਿੱਤੀ। ਉਸ ਨੇ ਕਿਹਾ ਕਿ ਉਹ

**ਗੱਲ ਅਸਲ ਵਿਚ ਕਾਫ਼ੀ ਪੁਰਾਣੀ ਹੈ। ਅੱਜ ਤੋਂ ਲਗਭਗ 40 ਸਾਲ ਪਹਿਲਾਂ ਜਦੋਂ ਲੇਖਕ ਫੌਜ਼ ਵਿਚ ਭਰਤੀ ਹੋਇਆ ਸੀ। ਸਾਲ ਭਰ ਦੀ ਟ੍ਰੇਨਿੰਗ ਮਗਰੋ ਮੈਨੂੰ 15 ਦਿਨਾਂ ਦੀ ਛੁੱਟੀ ਮਿਲੀ ਸੀ। ਛੁੱਟੀ ਸਮੇ ਘਰ ਜਾਣ ਦੀ ਥਾਂ ਮੈਂ ਘੁੰਮਣ ਫਿਰਨ (ਘੁਮੱਕੜੀ) ਦੀ ਗੱਲ ਸੋਚੀ। ਆਪਣੇ ਫੌਜੀ ਥੈਲੇ ਵਿਚ ਕੁਝ ਖਾਣ ਪੀਣ ਦਾ ਸਾਮਾਨ ਰੱਖ ਕੇ ਅਤੇ ਪਾਣੀ ਦੀ ਸਗਲ ਲੈ ਕੇ ਉਹ ਸੈਰ ਲਈ ਨਿਕਲ ਪਿਆ। ਜੂਨ ਦਾ ਮਹੀਨਾ ਸੀ। ਸੂਰਜ ਦੀ ਗਰਮੀ ਨਾਲੋ ਭੋ ਤੱਪ ਰਹੀ ਸੀ। ਤੇਜ ਹਵਾ ਉੱਡਾ ਰਹੀ ਸੀ। ਇਸ ਸੰਨਾਟੇ ਵਿਚ ਮੈਨੂੰ ਦੂਰ ਸਾਰੇ ਇਕ ਕਾਲੀ ਜਿਹੀ ਪਰਛਾਈਂ ਦਿਸੀ। ............**

ਸਿਗਰਟ ਨਹੀਂ ਪੀਂਦਾ । ਉਸ ਦਾ ਇਕ ਜੱਤਲ ਕੁੱਤਾ ਸੀ। ਪਰ ਉਹ ਵੀ ਆਪਣੇ ਮਾਲਕ ਵਾਂਗ ਹੀ ਚੁੱਪਚਾਪ ਰਹਿੰਦਾ ਸੀ।

ਪਹਿਲੀ ਮੁਲਾਕਾਤ ਪਿੱਛੋਂ ਹੀ ਮੈਨੂੰ ਇੰਝ ਲੱਗਾ ਜਿਵੇਂ ਉਸ ਮੈਨੂੰ ਉਥੇ ਰਾਤ ਕੱਟਣ ਲਈ 'ਹਾਂ' ਕਰ ਦਿੱਤੀ ਹੋਵੇ। ਅਗਲਾ ਪਿੰਡ ਇਥੋਂ ਲਗਭਗ ਡੇਢ ਦਿਨ ਦੀ ਦੂਰੀ 'ਤੇ ਸੀ, ਇਸ ਲਈ ਇਹ ਹੀ ਚੰਗਾ ਸੀ ਕਿ ਮੈਂ ਆਪਣੇ ਥੱਕੇ ਪੈਰਾਂ ਨੂੰ ਕੁਝ ਆਰਾਮ ਕਰ ਲੈਣ ਦਵਾਂ। ਇਸ ਪਹਾੜੀ ਇਲਾਕੇ ਵਿਚ ਦੂਰ-ਦੁਰਾਡੇ ਕਈ ਛੋਟੀਆਂ-ਛੋਟੀਆਂ ਬਸਤੀਆਂ (ਠਾਹਰਾਂ) ਸਨ। ਉਹ ਕੱਚੇ ਪਹਿਆਂ ਦੁਆਰਾ ਇਕ ਦੂਜੇ ਨਾਲ ਜੁੜੀਆਂ ਹੋਈਆਂ ਸਨ। ਇਨ੍ਹਾਂ ਬਸਤੀਆਂ ਦੇ ਵਸਨੀਕ ਲੱਕੜ ਤੋਂ ਕੋਇਲਾ ਬਣਾਉਣ ਦਾ ਧੰਦਾ ਕਰਦੇ ਸਨ। ਕੋਇਲੇ ਦੇ ਧੰਦੇ ਕਾਰਨ ਆਲੇ-ਦੁਆਲੇ ਦੇ ਸਾਰੇ ਬਿਰਛ ਕੱਟੇ ਜਾ ਚੁੱਕੇ ਸਨ। ਬੇਰਹਿਮ ਹਵਾ ਨੂੰ ਡੱਕਣ ਵਾਲਾ ਕੋਈ ਬਿਰਛ ਨਹੀਂ ਸੀ ਬਚਿਆ।

ਟਿੱਬਿਆਂ ਉਪਰ ਹਰ ਵੇਲੇ ਧੂੜ-ਭਰੀ ਹਨੇਰੀ ਨੱਚਿਆ ਕਰਦੀ ਸੀ। ਕੋਇਲੇ ਦੇ ਧੰਦੇ ਵਿਚ ਕੋਈ ਜ਼ਿਆਦਾ ਫ਼ਾਇਦਾ ਨਹੀਂ ਸੀ। ਕੋਇਲੇ ਨੂੰ ਗੱਡੀ 'ਤੇ ਸ਼ਹਿਰ ਤੀਕਰ ਪਹੁੰਚਾਣ ਵਿਚ ਦੋ ਦਿਨ ਲੱਗ ਜਾਂਦੇ ਸਨ। ਇਸ ਦੇ ਬਦਲੇ ਦਲਾਲ ਜੋ ਪੈਸਾ ਦਿੰਦੇ ਸਨ, ਉਸ ਨਾਲ ਖਰਚੇ ਵੀ ਮੁਸ਼ਕਲ ਨਾਲ ਪੂਰੇ ਹੁੰਦੇ ਸਨ। ਕਰਜ਼, ਬੀਮਾਰੀ ਅਤੇ ਅਨ-ਉਪਜਾਊ

**ਖਾਣੇ ਪਿੱਛੋਂ ਆਜੜੀ ਨੇ ਇਕ ਛੋਟਾ ਜਿਹਾ ਝੋਲਾ ਚੁੱਕਿਆ ਅਤੇ ਉਸ ਵਿਚਲੇ ਸਾਰੇ ਬੀਜ ਮੇਜ਼ ਉਪਰ ਉਲੱਦ ਦਿੱਤੇ। ਫੇਰ ਉਹ ਬੜੇ ਧਿਆਨ ਨਾਲ ਉਨ੍ਹਾਂ ਦੀ ਜਾਂਚ-ਪਰਖ ਕਰਨ ਲੱਗਾ। ਉਹ ਇਕ ਇਕ ਬੀਜ ਨੂੰ ਚੁੱਕਦਾ, ਉਸ ਨੂੰ ਧਿਆਨ ਨਾਲ ਵੇਖਦਾ ਅਤੇ ਬਾਅਦ ਵਿਚ ਉਨ੍ਹਾਂ ਵਿਚੋਂ ਚੰਗੇ ਬੀਜਾਂ ਨੂੰ ਚੁਣ-ਛਾਂਟ ਕੇ ਇਕ ਪਾਸੇ ਰੱਖਦਾ। ਮੈਂ ਸਿਗਰਟ ਦਾ ਇਕ ਕਸ਼ ਖਿੱਚਿਆ ਅਤੇ ਸੋਚਿਆ ਕਿ ਮੈਂ ਵੀ ਬੀਜਾਂ ਨੂੰ ਛਾਂਟਣ ਵਿਚ ਉਸ ਆਜੜੀ ਦੀ ਕੁਝ ਮਦਦ ਕਰਾ। ਪਰ ਉਸ ਕਿਹਾ ਕਿ ਉਹ ਇਹ ਕੰਮ ਆਪਣੇ ਹੱਥੀਂ ਹੀ ਕਰੇਗਾ। ਉਹ ਜਿਸ ਲਗਨ ਅਤੇ ਇਕਾਗਰਤਾ ਨਾਲ ਆਪਣਾ ਕੰਮ ਕਰ ਰਿਹਾ ਸੀ, ਉਸ ਨੂੰ ਵੇਖ ਕੇ ਮੈਨੂੰ ਆਪ ਨੂੰ ਆਪਣੀ ਇਹ ਦਖ਼ਲ ਅੰਦਾਜ਼ੀ ਚੰਗੀ ਨਾ ਲੱਗੀ।**

ਜ਼ਮੀਨ ਕਾਰਨ ਕੋਇਲੇ ਦਾ ਧੰਦਾ ਕਰਨ ਵਾਲੇ ਪਰਿਵਾਰ ਵੀ ਸਹਿਜੇ ਸਹਿਜੇ ਮਰ ਰਹੇ ਸਨ।

ਖਾਣੇ ਪਿੱਛੋਂ ਆਜੜੀ ਨੇ ਇਕ ਛੋਟਾ ਜਿਹਾ ਝੋਲਾ ਚੁੱਕਿਆ ਅਤੇ ਉਸ ਵਿਚਲੇ ਸਾਰੇ ਬੀਜ ਮੇਜ਼ ਉਪਰ ਉਲੱਦ ਦਿੱਤੇ। ਫੇਰ ਉਹ ਬੜੇ ਧਿਆਨ ਨਾਲ ਉਨ੍ਹਾਂ ਦੀ ਜਾਂਚ-ਪਰਖ ਕਰਨ ਲੱਗਾ। ਉਹ ਇਕ ਇਕ ਬੀਜ ਨੂੰ ਚੁੱਕਦਾ, ਉਸ ਨੂੰ ਧਿਆਨ ਨਾਲ ਵੇਖਦਾ ਅਤੇ ਬਾਅਦ ਵਿਚ ਉਨ੍ਹਾਂ ਵਿਚੋਂ ਚੰਗੇ ਬੀਜਾਂ ਨੂੰ ਚੁਣ-ਛਾਂਟ ਕੇ ਇਕ ਪਾਸੇ ਰੱਖਦਾ। ਮੈਂ ਸਿਗਰਟ ਦਾ ਇਕ ਕਸ਼ ਖਿੱਚਿਆ ਅਤੇ ਸੋਚਿਆ ਕਿ ਮੈਂ ਵੀ ਬੀਜਾਂ ਨੂੰ ਛਾਂਟਣ ਵਿਚ ਉਸ ਆਜੜੀ ਦੀ ਕੁਝ ਮਦਦ ਕਰਾਂ। ਪਰ ਉਸ ਕਿਹਾ ਕਿ ਉਹ ਇਹ ਕੰਮ ਆਪਣੇ ਹੱਥੀਂ ਹੀ ਕਰੇਗਾ। ਉਹ ਜਿਸ ਲਗਨ ਅਤੇ ਇਕਾਗਰਤਾ ਨਾਲ ਆਪਣਾ ਕੰਮ ਕਰ ਰਿਹਾ ਸੀ, ਉਸ ਨੂੰ ਵੇਖ ਕੇ ਮੈਨੂੰ ਆਪ ਨੂੰ ਆਪਣੀ ਇਹ ਦਖ਼ਲ ਅੰਦਾਜ਼ੀ ਚੰਗੀ ਨਾ ਲੱਗੀ। ਸਾਡੇ ਦੋਹਾਂ ਵਿਚਕਾਰ ਬੱਸ ਏਨੀ ਕੁ ਹੀ ਗੱਲ-ਬਾਤ ਹੋਈ। ਬੀਜਾਂ ਨੂੰ ਛਾਂਟਣ ਪਿੱਛੋਂ ਉਹ ਉਸ ਢੇਰੀ ਵਿਚੋਂ ਚੰਗੇ ਬੀਜਾਂ ਦੀਆਂ ਦਸ ਦਸ ਦੀਆਂ ਢੇਰੀਆਂ ਬਣਾਉਣ ਲੱਗਾ। ਢੇਰੀ ਬਣਾਉਣ ਸਮੇਂ ਉਹ ਉਨਾਂ ਬੀਜਾਂ ਨੂੰ ਬਹੁਤ ਬਾਰੀਕੀ ਨਾਲ ਘੋਖਦਾ। ਉਨ੍ਹਾਂ ਵਿਚ ਉਸ ਨੂੰ ਜੋ

# ਹਰ ਰੋਜ਼ ਇਕ ਸੌ ਚੰਗੇ ਬੀਜ਼

ਬੀਜ ਜ਼ਰਾ ਕੁ ਵੀ ਤਿੜਕਿਆ ਜਾਂ ਦਾਗ਼ੀ ਨਜ਼ਰ ਆਉਂਦਾ , ਉਹ ਉਸ ਨੂੰ ਲਾਂਭੇ ਕਰ ਦਿੰਦਾ। ਏਦਾਂ ਉਸ ਨੇ ਸੌ ਵਧੀਆ ਬੀਜ ਛਾਂਟ ਲਏ, ਉਨ੍ਹਾਂ ਨੂੰ ਇਕ ਥੈਲੀ 'ਚ ਪਾ ਲਿਆ ਤੇ ਸੌਣ ਤੁਰ ਗਿਆ।

ਨਾ ਜਾਣੇ ਕਿਉਂ ਮੈਨੂੰ ਇਸ ਬੰਦੇ ਦੇ ਸਾਥ ਵਿਚ ਬੜੀ ਸ਼ਾਂਤੀ ਮਹਿਸੂਸ ਹੋ ਰਹੀ ਸੀ। ਅਗਲੇ ਦਿਨ ਸਵੇਰੇ ਮੈਂ ਉਸ ਤੋਂ ਪੁੱਛਿਆ ਕਿ ਕੀ ਮੈਂ ਉਸ ਦੇ ਘਰ ਵਿਚ ਇਕ ਦਿਨ ਹੋਰ ਆਰਾਮ ਕਰ ਸਕਦਾ ਹਾਂ। ਉਸ ਨੇ ਸਹਿਜ-ਸੁਭਾਅ ਹੀ ਇਸ ਦੀ ਆਗਿਆ ਦੇ ਦਿੱਤੀ। ਇਸ ਪਿੱਛੋਂ ਉਹ ਫੇਰ ਆਪਣੇ ਕੰਮ ਵਿਚ ਰੁੱਝ ਗਿਆ। ਹੁਣ ਅੱਗੋਂ ਕਿਸੇ ਕਿਸਮ ਦੀ ਗੱਲ-ਬਾਤ ਦੀ ਲੋੜ ਹੀ ਨਹੀਂ ਸੀ। ਪਰ ਮੇਰੇ ਅੰਦਰ ਉਥਲ-ਪੁਥਲ ਮੱਚ ਰਹੀ ਸੀ ਅਤੇ ਮੈਂ ਉਸ ਆਜੜੀ ਦੀ ਜੀਵਨ-ਕਹਾਣੀ ਜਾਨਣ ਨੂੰ ਉਤਸੁਕ ਸਾਂ।

ਸਭ ਤੋਂ ਪਹਿਲਾਂ ਉਸ ਨੇ ਉਨ੍ਹਾਂ ਛਾਂਟੇ ਹੋਏ ਬੀਜਾਂ ਨੂੰ ਇਕ ਭਾਂਡੇ ਵਿਚ ਪਾਣੀ ਵਿਚ ਭਿਉਂ ਦਿੱਤਾ। ਫੇਰ ਉਸ ਨੇ ਭੇਡਾਂ ਦੀ ਵਾੜ ਖੋਲ੍ਹੀ ਅਤੇ ਉਨ੍ਹਾਂ ਨੂੰ ਚਰਾਂਦ ਵੱਲੀ ਲੈ ਤੁਰਿਆ। ਮੈਂ ਵੇਖਿਆ ਕਿ ਆਜੜੀ ਦੇ ਹੱਥ ਵਿੱਚ ਇਕ ਪੰਜ ਫੁਟ ਲੰਮੀ ਲੋਹੇ ਦੀ ਸੱਬਲ (ਛੜ) ਸੀ। ਉਹ ਸੱਬਲ ਮੇਰੇ ਅੰਗੂਠੇ ਜਿੰਨੀ ਮੋਟੀ ਹੋਵੇਗੀ। ਮੈਂ ਵੀ ਹੌਲੀ ਹੌਲੀ ਅਜੜੀ ਦੇ ਪਿੱਛੇ ਤੁਰ ਪਿਆ। ਭੇਡਾਂ ਦੀ ਚਰਾਂਦ ਹੇਠਾਂ ਘਾਟੀ ਵਿਚ ਸੀ। ਥੋੜ੍ਹੀ ਦੇਰ ਪਿੱਛੋਂ ਉਹ ਭੇਡਾਂ ਨੂੰ ਆਪਣੇ ਜੱਤਲ ਕੁੱਤੇ ਦੀ ਦੇਖ-ਰੇਖ ਵਿਚ ਛੱਡ ਕੇ ਆਪ ਹੌਲੀ ਹੌਲੀ ਪਹਾੜੀ ਉਪਰ ਮੇਰੇ ਵੱਲੀ ਹੋਇਆ। ਮੈਨੂੰ ਜਾਪਿਆ ਜਿਵੇਂ ਉਹ ਮੇਰੀ ਇਸ ਦਖ਼ਲ-ਅੰਦਾਜ਼ੀ ਤੇ ਝੁੰਜਲਾਏਗਾ। ਪਰ ਉਸ ਨੇ ਏਦਾਂ ਦਾ ਕੋਈ ਭਾਵ ਨਾ ਵਿਖਾਇਆ। ਉਹ ਆਪਣੇ ਰਾਹ ਤੁਰੀ ਗਿਆ ਅਤੇ ਕਿਉਂਜੋ ਮੇਰੇ ਕੋਲ ਵੀ ਕਰਨ ਨੂੰ ਕੁਝ ਨਹੀਂ ਸੀ, ਸੋ ਮੈਂ ਵੀ ਉਸ ਦੇ ਪਿੱਛੇ ਪਿੱਛੇ ਤੁਰ ਪਿਆ। ਉਹ ਲਗਭਗ ਸੌ ਗਜ਼ ਦੂਰ ਇਕ ਟਿਬੇ ਜਿਹੇ ਉਪਰ ਚੜ੍ਹਿਆ।

ਉਥੇ ਉਸ ਨੇ ਲੋਹੇ ਦੀ ਸੱਬਲ(ਛੜ) ਨਾਲ ਮਿੱਟੀ ਪੁੱਟ ਕੇ ਇਕ ਟੋਇਆ ਬਣਾਇਆ। ਇਸ ਵਿਚ ਉਸ ਨੇ ਇਕ ਬੀਜ ਬੀਜਿਆ ਅਤੇ ਫਿਰ ਉਸ ਨੂੰ ਮਿੱਟੀ ਨਾਲ ਭਰ ਦਿੱਤਾ। ਉਹ ਦੇਸੀ ਬਿਰਛਾਂ ਦੇ ਬੀਜ ਬੀਜ ਰਿਹਾ ਸੀ। ਮੈਂ ਉਸ ਨੂੰ ਪੁੱਛਿਆ ਕਿ ਕੀ ਉਹ ਭੌਂ ਉਸ ਦੀ ਆਪਣੀ ਜਾਇਦਾਦ ਹੈ। ਉਸ ਨੂੰ ਤਾਂ ਇਹ ਵੀ ਨਹੀਂ ਸੀ ਪਤਾ ਕਿ ਉਹ ਜ਼ਮੀਨ ਕਿਸ ਦੀ ਸੀ। ਸ਼ਾਇਦ ਉਹ ਪਿੰਡ ਦੀ ਸਾਂਝੀ ਸ਼ਾਮਲਾਟ ਸੀ, ਜਾਂ ਕੁਝ ਅਜਿਹੇ ਸ਼ਾਹੂਕਾਰਾਂ ਦੀ, ਜਿਨ੍ਹਾਂ ਨੂੰ ਇਸ ਜ਼ਮੀਨ ਦੀ ਕੋਈ ਪਰਵਾਹ ਹੀ ਨਹੀਂ ਸੀ। ਜ਼ਮੀਨ ਦਾ ਮਾਲਕ ਕੌਣ ਹੈ, ਇਹ ਜਾਣਨ ਵਿਚ ਉਸ ਦੀ ਕੋਈ ਰੁਚੀ ਨਹੀਂ ਸੀ। ਉਸ ਨੇ ਉਨ੍ਹਾਂ ਸੌ ਬੀਜਾਂ ਨੂੰ ਬਹੁਤ ਪਿਆਰ ਅਤੇ ਮੁਹੱਬਤ ਨਾਲ ਬੀਜਿਆ।



ਦੁਪਹਿਰ ਦੇ ਖਾਣੇ ਪਿੱਛੋਂ ਉਹ ਬੀਜ ਬੀਜਣ ਦੇ ਕੰਮ ਵਿਚ ਮੁੜ ਰੁਝ ਗਿਆ। ਸ਼ਾਇਦ ਮੈਂ ਆਪਣਾ ਸਵਾਲ ਵਾਰ ਵਾਰ ਦੁਹਰਾਇਆ ਹੋਣਾ ਏ, ਕਿਉਂਜੋ ਮੈਨੂੰ ਅਖੀਰ ਵਿਚ ਉਸ ਬਾਰੇ ਥੋੜ੍ਹੀ-ਬਹੁਤੀ ਜਾਣਕਾਰੀ ਮਿਲ ਹੀ ਗਈ। ਪਿਛਲੇ ਤਿੰਨਾਂ ਵਰ੍ਹਿਆਂ ਤੋਂ ਇਕ ਲੱਖ ਬੀਜਾਂ ਵਿਚੋਂ ਸਿਰਫ਼ ਵੀਹ ਹਜ਼ਾਰ ਹੀ ਫੁੱਟੇ ਸਨ। ਉਸ ਨੂੰ ਜਾਪਦਾ ਸੀ ਕਿ ਇਨ੍ਹਾਂ ਵੀਹ ਹਜ਼ਾਰ ਪੌਦਿਆਂ ਵਿਚੋਂ ਸਿਰਫ਼ ਅੱਧੇ ਹੀ ਜੀਉਂਦੇ ਬਚਣਗੇ। ਅੱਧੇ ਜਾਂ ਤਾਂ ਕਿਸੇ ਕੁਦਰਤੀ ਆਫ਼ਤ ਦਾ ਸ਼ਿਕਾਰ ਹੋ ਜਾਣਗੇ ਜਾਂ ਫੇਰ ਉਨ੍ਹਾਂ ਨੂੰ ਚੂਹੇ ਕੁਤਰ ਜਾਣਗੇ। ਪਰ ਜਿਥੇ ਪਹਿਲੋਂ ਕੁਝ ਵੀ ਨਹੀਂ ਸੀ, ਉਥੇ ਹੁਣ ਘੱਟੋਂ ਘੱਟ ਦਸ ਹਜ਼ਾਰ ਬਿਰਛ ਤਾਂ ਉਗ ਰਹੇ ਹਨ।

ਇਹ ਸਭ ਕੁਝ ਸੁਣਨ ਤੋਂ ਪਿੱਛੋਂ ਮੈਂ ਉਸ ਬੰਦੇ ਦੀ ਉਮਰ ਬਾਰੇ ਅਟਕਲਾਂ ਭਾਵ ਅਨੁਮਾਨ ਲਾਉਣ ਲੱਗਾ। ਉਹ ਯਕੀਨੀ ਤੌਰ 'ਤੇ ਪੰਜਾਹ ਵਰ੍ਹਿਆਂ ਤੋਂ ਉਪਰ ਹੋਏਗਾ। ਉਸ ਨੇ ਮੈਨੂੰ ਆਪ ਦੱਸਿਆ ਕਿ ਉਹ ਪਚਵੰਜਾ ਸਾਲ ਦਾ ਹੈ। ਉਸ ਦਾ ਨਾਂ ਐਲਜ਼ੀਆਰਾਦ ਬੌਫ਼ੇ ਸੀ। ਕਦੀ, ਉਸ ਦੀ, ਤਰਾਈ ਦੇ ਹੇਠਲੇ ਹਿੱਸੇ ਵਿਚ ਆਪਣੀ ਖੇਤੀਬਾੜੀ ਹੁੰਦੀ ਸੀ। ਪਰ ਚਾਣਚੱਕ ਉਸ ਦੇ ਇਕਲੌਤੇ ਪੁੱਤਰ ਅਤੇ ਫੇਰ ਉਸ ਦੀ ਪਤਨੀ ਦੀ ਮੌਤ ਹੋ ਗਈ। ਇਸ ਨਾਲ ਉਸ ਨੂੰ ਗਹਿਰਾ ਸਦਮਾ ਪੁੱਜਾ। ਉਦੋਂ ਉਹ ਇਕਾਂਤ-ਵਾਸ ਲਈ ਆਪਣੇ ਕੁੱਤੇ ਤੇ ਭੇਡਾਂ ਨੂੰ ਨਾਲ ਲੈ ਕੇ ਇਥੇ ਚਲਾ ਆਇਆ। ਉਸ ਦੀ ਮਨੌਤ ਸੀ ਕਿ ਬਿਰਛਾਂ ਬਿਨਾਂ ਭੋਂ ਭਾਵ ਜ਼ਮੀਨ ਹੌਲੀ ਹੌਲੀ ਮਰ ਰਹੀ ਹੈ। ਕਿਉਂ ਜੋ ਉਸ ਦੇ ਜ਼ਿੰਮੇ ਹੋਰ ਕੋਈ ਜ਼ਰੂਰੀ ਕੰਮ ਨਹੀਂ ਸੀ, ਇਸ ਲਈ ਉਸ ਨੇ ਜ਼ਮੀਨ ਦੀ ਇਸ ਖ਼ਰਾਬ ਹਾਲਤ ਨੂੰ ਸੁਧਾਰਨ ਦੀ ਗੱਲ ਮਨ ਵਿਚ ਠਾਣ ਲਈ।

ਉਦੋਂ ਕਿਉਂ ਜੋ ਮੈਂ ਜਵਾਨ ਸਾਂ ਅਤੇ ਮੈਂ ਸੈਰ-ਸਪਾਟੇ ਲਈ ਇਕ ਵੀਰਾਨ ਇਲਾਕੇ ਵਿਚ ਆ ਗਿਆ ਸਾਂ, ਇਸ ਲਈ ਮੈਨੂੰ ਉਸ ਦੇ ਮਨ ਦਾ ਦਰਦ ਕੁਝ ਕੁਝ ਸਮਝ ਆਇਆ। ਇਸ ਦੇ ਨਾਲ ਹੀ ਉਸ ਸਮੇਂ, ਮੈਂ ਹਾਲੀ ਕੁਝ ਨਾ-ਸਮਝ ਵੀ ਸਾਂ ਅਤੇ ਚੰਗੇ ਖ਼ੁਸ਼ਹਾਲ ਭਵਿੱਖ ਦਾ ਰਾਹ ਲੱਭ ਰਿਹਾ ਸਾਂ, ਸੋ ਮੈਂ ਉਸ ਨੂੰ ਕਿਹਾ ਕਿ ਅਗਲੇ ਤੀਹਾਂ ਵਰ੍ਹਿਆਂ ਵਿਚ ਉਸ ਦੁਆਰਾ ਲਾਏ ਗਏ ਇਹ ਦਸ ਹਜ਼ਾਰ ਵਿਰਛ ਇਕ ਘਣੇ ਅਤੇ ਸ਼ਾਨਦਾਰ ਜੰਗਲ ਦਾ ਰੂਪ ਧਾਰਨ ਕਰ ਜਾਣਗੇ। ਉਸ ਨੇ ਸਾਦਾ ਜਿਹਾ ਜਵਾਬ ਦਿੱਤਾ ਕਿ ਜੇ ਪਰਮਾਤਮਾ ਨੇ ਉਸ ਨੂੰ ਲੰਮੀ ਉਮਰ ਬਖ਼ਸ਼ੀ ਤਾਂ ਉਹ ਅਗਲੇ ਤੀਹਾਂ ਸਾਲਾਂ ਵਿਚ ਏਨੇ ਜ਼ਿਆਦਾ ਬਿਰਛ ਲਾਏਗਾ ਕਿ ਇਹ ਦਸ ਹਜ਼ਾਰ ਬਿਰਛ ਤਾਂ ਸਮੁੰਦਰ ਦੀ ਇਕ ਬੂੰਦ ਜਿੰਨੇ ਹੀ ਦਿਸਣਗੇ। ਇਸ ਤੋਂ ਇਲਾਵਾ ਉਹ ਕੁਝ ਫਲਦਾਰ ਦਰੱਖ਼ਤਾਂ ਦੇ ਬੀਜ ਬੀਜਣ ਬਾਰੇ ਵੀ ਤਜਰਬੇ ਕਰ ਰਿਹਾ ਸੀ। ਇਸ ਲਈ ਉਸ ਨੇ ਆਪਣੇ ਘਰ ਦੇ ਬਾਹਰ ਇਕ ਪੌਦਸ਼ਾਲਾ (ਨਰਸਰੀ) ਬਣਾਈ

# ਬਿਆਬਾਨ ਵਿਚ ਜੰਗਲ ਦਾ ਸੁਪਣਾ

ਸੀ। ਕੁਝ ਪੌਦਿਆਂ ਨੂੰ ਉਸ ਕੰਡਿਆਲੀ ਤਾਰ ਦੀ ਵਾੜ ਲਾ ਕੇ ਭੇਡਾਂ ਤੋਂ ਸੁਰੱਖਿਅਤ ਰੱਖਿਆ ਸੀ। ਉਹ ਪੌਦੇ ਚੰਗੀ ਤਰ੍ਹਾਂ ਵਧ-ਫੁੱਲ ਰਹੇ ਸਨ। ਉਸ ਨੇ ਹੇਠਾਂ ਘਾਟੀ ਵਿਚ ਕੁਝ ਹੋਰ ਕਿਸਮਾਂ ਦੇ ਬੀਜ ਬੀਜਣ ਦੀ ਯੋਜਨਾ ਬਣਾਈ ਸੀ। ਘਾਟੀ ਦੀ ਭੋਂ ਵਿਚ ਕੁਝ ਗਹਿਰਾਈ 'ਤੇ ਮਿੱਟੀ ਵਿਚ ਨਮੀ ਸੀ। ਇਸ ਕਾਰਣ ਇਹ ਦਰੱਖ਼ਤ ਉਥੇ ਚੰਗੀ ਜੜ੍ਹ ਫੜਨਗੇ, ਇਹ ਉਸ ਦਾ ਵਿਚਾਰ ਸੀ।

ਅਗਲੇ ਦਿਨ ਮੈਂ ਉਥੋਂ ਤੁਰ ਪਿਆ।

ਅਗਲੇ ਸਾਲ 1914 ਵਿਚ ਪਹਿਲੀ ਸੰਸਾਰ ਜੰਗ ਸ਼ੁਰੂ ਹੋ ਗਈ। ਮੇਰੀ ਫ਼ੌਜੀ ਟੁਕੜੀ ਪੰਜ ਸਾਲ ਇਸ ਜੰਗ ਵਿਚ ਲੜਦੀ ਰਹੀ। ਇਕ ਫੌਜੀ ਸਿਪਾਹੀ ਹੋਣ ਦੇ ਨਾਤੇ ਮੈਨੂੰ ਜੰਗ ਦੌਰਾਨ ਦਰੱਖ਼ਤਾਂ ਬਾਰੇ ਸੋਚਣ ਤਕ ਦੀ ਵਿਹਲ ਨਾ ਮਿਲੀ। ਸੱਚੀ ਗੱਲ ਤਾਂ ਇਹ ਸੀ ਕਿ ਉਸ ਘਟਨਾ ਦਾ ਮੇਰੇ 'ਤੇ ਉੱਕਾ ਅਸਰ ਨਹੀਂ ਸੀ ਹੋਇਆ। ਲੋਕਾਂ ਦੇ ਵੱਖਰੇ ਵੱਖਰੇ ਸ਼ੌਕ ਹੁੰਦੇ ਹਨ, ਸ਼ੁਗਲ ਹੁੰਦੇ ਹਨ-ਕੁਝ ਡਾਕ ਟਿਕਟ ਇਕੱਤ੍ਰ ਕਰਦੇ ਹਨ ਤੇ ਕੁਝ ਵੱਖ ਵੱਖ ਕਿਸਮ ਦੇ ਸਿੱਕੇ। ਕੁਝ ਲੋਕਾਂ ਨੂੰ ਸ਼ੌਕੀਆ ਤੌਰ 'ਤੇ ਦਰੱਖ਼ਤ ਲਾਉਣ ਵਿਚ ਵੀ ਮਜ਼ਾ ਆਉਂਦਾ ਹੋਏਗਾ। ਮੈਂ ਉਪਰੋਕਤ ਘਟਨਾ ਨੂੰ ਲਗਭਗ ਭੁੱਲ ਹੀ ਗਿਆ ਸਾਂ।

ਜੰਗ ਖ਼ਤਮ ਹੋਣ ਪਿੱਛੋਂ ਮੈਨੂੰ ਕਾਫੀ ਲੰਮੀ ਛੁੱਟੀ ਮਿਲੀ ਅਤੇ ਉਸ ਦੇ ਨਾਲ ਹੀ ਕਾਫ਼ੀ ਪੈਸਾ ਵੀ। ਮੈਂ ਸੋਚਿਆ ਕਿਉਂ ਨਾ ਸੈਰ-ਸਪਾਟਾ ਕੀਤਾ ਜਾਏ। ਅਤੇ ਇਸੇ ਮਕਸਦ ਨਾਲ ਮੈਂ ਇਕ ਵਾਰ ਫੇਰ ਉਸੇ ਬੀਆਬਾਨ ਵੀਰਾਨ ਇਲਾਕੇ ਵਿੱਚ ਘੁੰਮਣ ਲਈ ਨਿਕਲਿਆ। ਉਸ ਇਲਾਕੇ ਦੇ ਹੁਲੀਏ ਵਿੱਚ ਕੋਈ ਤਬਦੀਲੀ ਨਹੀਂ ਸੀ ਆਈ। ਪਰ ਜਦ ਮੈਂ ਉਸ ਉਜੜੇ ਖੰਡਰ ਬਣੇ ਪਿੰਡ ਪੁੱਜਾ ਤਦ ਮੈਨੂੰ ਦੂਰ ਸਾਰੇ ਪਹਾੜੀਆਂ 'ਤੇ ਇਕ ਧੁੰਦ ਜਿਹੀ ਛਾਈ ਨਜ਼ਰ ਆਈ। ਹੁਣ ਜਿਵੇਂ ਮੈਂ ਉਸ ਆਜੜੀ ਦੇ ਘਰ ਲਾਗੇ ਪਹੁੰਚ ਰਿਹਾ ਸਾਂ, ਉਸ ਦੀ ਯਾਦ ਉਨੀ ਹੀ ਸਜੀਵ ਤੇ ਤਾਜ਼ਾ ਹੋ ਰਹੀ ਸੀ। ਮੈਂ ਮਨ ਹੀ ਮਨ ਵਿਚ ਕਲਪਨਾ ਕਰ ਰਿਹਾ ਸਾਂ ਕਿ ਉਹ ਦਸ ਹਜ਼ਾਰ ਦਰਖ਼ਤ ਹੁਣ ਕਿੱਡੇ ਵੱਡੇ ਹੋ ਗਏ ਹੋ ਗਏ ਹੋਣਗੇ।

ਮੈਂ ਬੜੇ ਲੋਕਾਂ ਨੂੰ ਜੰਗ ਦੌਰਾਨ ਮਰਦੇ ਵੇਖਿਆ ਸੀ। ਜੇਕਰ ਕੋਈ ਜਣਾ ਕਹਿੰਦਾ ਕਿ ਉਹ ਆਜੜੀ ਮਰ ਚੁੱਕਾ ਹੈ, ਤਦ ਇਹ ਗੱਲ ਮੰਨਣ ਵਿਚ ਮੈਨੂੰ ਕੋਈ ਮੁਸ਼ਕਲ ਨਹੀਂ ਸੀ ਆਉਣੀ। ਭਲਾ ਪੰਜਾਹ-ਸੱਠ ਸਾਲਾਂ ਦਾ ਬੁੱਢਾ ਬਾਬਾ ਮਰਨ ਤੋਂ ਬਿਨਾਂ ਹੋਰ ਕਰ ਹੀ ਕੀ ਸਕਦਾ ਸੀ। ਪਰ ਉਹ ਆਜੜੀ ਮਰਿਆ ਨਹੀਂ ਸੀ। ਉਹ ਨਾ ਸਿਰਫ਼ ਜਿਉਂਦਾ ਸੀ, ਸਗੋਂ ਬਿਲਕੁਲ ਨੌ-ਬਰ-ਨੌ ਸੀ। ਉਸ ਦੇ ਕੰਮ ਕਰਨ ਦੇ ਤਰੀਕੇ ਵਿਚ ਥੋੜ੍ਹੀ ਜਿਹੀ ਤਬਦੀਲੀ ਜ਼ਰੂਰ ਆਈ ਸੀ। ਉਸ ਕੋਲ ਹੁਣ ਸਿਰਫ਼ ਚਾਰ ਭੇਡਾਂ ਸਨ, ਪਰ ਉਨ੍ਹਾਂ ਨਾਲ ਸ਼ਹਿਦ ਦੀਆਂ ਮੱਖੀਆਂ ਦੇ ਸੌ ਛੱਤੇ ਵੀ ਸਨ। ਉਸ ਨੂੰ ਡਰ ਸੀ ਕਿ ਕਿਧਰੇ ਭੇਡਾਂ ਉਸ ਦੇ ਨਵੇਂ ਪੌਦਿਆਂ ਨੂੰ ਹੀ ਨਾ ਖਾ ਜਾਣ। ਮੈਨੂੰ ਸਪੱਸ਼ਟ ਨਜ਼ਰੀ ਆਇਆ ਕਿ ਵੱਡੀ ਜੰਗ ਨੇ ਉਸ ਦੇ ਕੰਮ-ਕਾਜ ਵਿਚ ਕੋਈ ਫ਼ਰਕ ਨਹੀਂ ਸੀ ਪਾਇਆ। ਉਹ ਉਸ ਭਿਆਨਕ ਲੜਾਈ ਤੋਂ ਉੱਕਾ ਹੀ ਬੇਖ਼ਬਰ ਸੀ ਅਤੇ ਲਗਾਤਾਰ ਬੀਜ ਬੀਜੀ ਜਾ ਰਿਹਾ ਸੀ ਅਤੇ ਦਰੱਖ਼ਤ ਲਾ ਰਿਹਾ ਸੀ।

1910 ਵਿਚ ਲਾਏ ਦਰੱਖ਼ਤ ਹੁਣ ਏਨੇ ਉੱਚੇ ਹੋ ਗਏ ਸਨ ਕਿ ਉਨ੍ਹਾਂ ਸਾਹਮਣੇ ਅਸੀਂ ਦੋਵੇਂ ਬੌਣੇ ਭਾਵ ਗਿਠਮੁਠੀਏ ਜਿਹੇ ਲੱਗਦੇ ਸਾਂ। ਹਰੇ ਲਸ਼ ਲਸ਼ ਕਰਦੇ ਦਰੱਖ਼ਤਾਂ ਦਾ ਨਜ਼ਾਰਾ ਬੱਸ ਵੇਖਣ ਵਾਲਾ ਸੀ। ਇਸ ਅਸਾਧਾਰਨ ਤਬਦੀਲੀ ਦਾ ਵਰਣਨ ਕਰਨਾ ਮੇਰੇ ਵੱਸ ਦਾ ਰੋਗ ਨਹੀਂ। ਸਾਰਾ ਦਿਨ, ਅਸੀਂ ਚੁੱਪ ਚਾਪ ਹਰੇ ਭਰੇ ਜੰਗਲ ਵਿਚ ਘੁੰਮਦੇ ਰਹੇ। ਹਰੇ ਭਰੇ ਦਰੱਖ਼ਤਾਂ ਦੀ ਉਹ ਵਾਦੀ ਹੁਣ ਯਾਰ੍ਹਾਂ ਕਿਲੋਮੀਟਰ ਲੰਮੀ ਅਤੇ ਤਿੰਨ ਕਿਲੋਮੀਟਰ ਚੌੜੀ ਹੋ ਗਈ ਸੀ। ਇਹ ਸਾਰਾ ਕੁਝ ਇਕ ਅਨਪੜ੍ਹ ਆਜੜੀ ਦੇ ਦੋ ਹੱਥਾਂ ਨਾਲ ਕੀਤੀ ਸਖਤ ਮਿਹਨਤ ਦਾ ਸਿੱਟਾ ਸੀ। ਉਸ ਦੀ ਇਨਸਾਨ-ਦੋਸਤੀ ਅਤੇ ਦਰਿਆਦਿਲੀ ਵੇਖ ਕੇ ਮੇਰਾ ਦਿਲ ਭਰ ਆਇਆ। ਮੈਨੂੰ ਜਾਪਿਆ ਕਿ ਜੇ ਕਰ ਕੋਈ ਆਦਮੀ ਚਾਹੇ ਤਾਂ ਲੜਾਈ ਤੇ ਤਬਾਹੀ ਦਾ ਰਸਤਾ ਛੱਡ ਕੇ, ਰੱਬ ਵਾਂਙ ਇਕ ਖ਼ੂਬਸੂਰਤ ਅਤੇ ਪਿਆਰੀ ਦੁਨੀਆ ਘੜ ਸਕਦਾ ਹੈ, ਸਿਰਜ ਸਕਦਾ ਹੈ।

ਉਹ ਦੁਨੀਆ ਵਿਚ ਹਫ਼-ਦਫੜੀ, ਹਲਚਲ ਤੋਂ ਉੱਕਾ ਬੇਖ਼ਬਰ ਆਪਣੇ ਸੁਪਨਿਆਂ ਨੂੰ ਸਾਕਾਰ ਕਰ ਰਿਹਾ ਸੀ। ਹਵਾ ਵਿਚ ਝੂਮਦੇ ਚੀਲ ਦੇ ਅਣਗਿਣਤ ਦਰੱਖ਼ਤ ਇਸ ਗੱਲ ਦੇ ਖ਼ਾਮੋਸ਼ ਗਵਾਹ ਸਨ। ਉਸ ਨੇ ਮੈਨੂੰ ਕੁਝ ਦਿਓਦਾਰ ਦੇ ਦਰੱਖ਼ਤ ਵੀ ਵਿਖਾਏ, ਜੋ ਉਸ ਨੇ ਪੰਜ ਸਾਲ ਪਹਿਲਾਂ ਲਾਏ ਸਨ. ਉਸ ਸਮੇਂ ਮੈਂ ਫਰੰਟ 'ਤੇ ਲੜ ਰਿਹਾ ਸਾਂ। ਉਸ ਨੇ ਇਨ੍ਹਾਂ ਦਰੱਖ਼ਤਾਂ ਨੂੰ ਘਾਟੀ ਦੀ ਤਲਹਟੀ ਵਿਚ ਲਾਇਆ ਸੀ ਜਿਥੇ ਕਿ ਮਿਟੀ ਵਿਚ ਵਧੇਰੇ ਨਮੀ ਸੀ। ਇਨ੍ਹਾਂ ਬਿਰਛਾਂ ਦੀਆਂ ਜੜ੍ਹਾਂ ਨੇ ਮਿੱਟੀ ਨੂੰ ਬੰਨ੍ਹੀ ਰੱਖਿਆ ਸੀ। ਉਨ੍ਹਾਂ ਦੀਆਂ ਚੌੜੀਆਂ ਪੱਤੀਆਂ ਛਤਰੀਆਂ ਵਾਂਙ ਧੁੱਪ ਨੂੰ ਰੋਕ ਰਹੀਆਂ ਸਨ ਅਤੇ ਭੋਂ ਨੂੰ ਤਪਣ ਤੋਂ ਬਚਾਅ ਰਹੀਆਂ ਸਨ।

ਇਸ ਬੰਜਰ ਜ਼ਮੀਨ ਵਿਚ ਦਰੱਖ਼ਤਾਂ ਦੇ ਲੱਗਣ ਨਾਲ ਇਕ ਨਵੀਂ ਜਾਨ ਆ ਗਈ ਸੀ। ਪਰ ਵਾਪਸੀ ਸਮੇਂ, ਮੈਨੂੰ ਪਿੰਡ ਦੇ ਲਾਗੇ ਕੁਝ ਝਰਨਿਆਂ 'ਚੋਂ ਪਾਣੀ ਦੀ ਕਲਕਲ ਸੁਣਾਈ ਦਿੱਤੀ। ਇਹ ਝਰਨੇ ਪਤਾ ਨਹੀਂ ਕਦ ਤੋਂ ਸੁੱਕੇ ਪਏ ਸਨ। ਬਿਰਛ ਲੱਗਣ ਦਾ ਇਹ ਸਭ ਤੋਂ ਵੱਧ ਉਤਸ਼ਾਹ ਜਨਕ ਸਬੂਤ ਸੀ। ਬਹੁਤ ਸਾਲ ਪਹਿਲਾਂ ਇਨ੍ਹਾਂ ਨਾਲਿਆਂ ਵਿਚ ਜ਼ਰੂਰ ਪਾਣੀ ਵਹਿੰਦਾ ਹੋਏਗਾ। ਜਿਨ੍ਹਾਂ ਖੰਡਰ ਹੋਏ ਪਿੰਡਾਂ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਸੀ, ਉਹ ਸ਼ਾਇਦ ਕਦੀ ਇਨ੍ਹਾਂ ਨਾਲਿਆਂ ਕੰਢੇ ਹੀ ਵੱਸੇ ਹੋਣਗੇ।

ਹਵਾ ਵੀ ਬੀਜਾਂ ਨੂੰ ਦੂਰ ਦੂਰ ਫੈਲਾ ਰਹੀ ਸੀ। ਪਾਣੀ ਦੇ ਦੁਬਾਰਾ ਵਗਣ ਨਾਲ ਨਾਲਿਆਂ ਦੇ ਕੰਢਿਆਂ 'ਤੇ ਅਨੇਕ ਪ੍ਰਕਾਰ ਦੇ ਪੌਦੇ ਅਤੇ ਘਾਹ ਉੱਗ ਪਿਆ ਸੀ। ਭਾਂਤ ਭਾਂਤ ਦੇ ਬੀਜ, ਜੋ ਮਿੱਟੀ ਦੀ ਚਾਦਰ ਤਾਣੀ ਸੁੱਤੇ ਪਏ ਸਨ, ਹੁਣ ਆਪਣੀ ਨੀਂਦ ਤੋਂ ਜਾਗੇ ਸਨ। ਜੰਗਲੀ ਫੁੱਲ ਆਪਣੀਆਂ ਰੰਗ-ਬਰੰਗੀਆਂ ਅੱਖਾਂ ਨਾਲ ਆਸਮਾਨ ਨੂੰ ਤੱਕ ਰਹੇ ਸਨ। ਇੰਝ ਲੱਗਦਾ ਸੀ ਜਿਵੇਂ ਜ਼ਿੰਦਗੀ ਜੀਊਣ ਵਿਚ ਕੋਈ ਮਕਸਦ ਹੋਵੇ। ਪਰ ਇਹ ਸਭ ਤਬਦੀਲੀ ਏਨੀ ਧੀਮੀ ਤੇ ਕੁਦਰਤੀ ਢੰਗ ਨਾਲ ਸਹਿਜ-ਸੁਭਾਅ ਹੋਈ ਸੀ

ਕਿ ਉਸ ਨੂੰ ਮੰਨਣ ਲੱਗਿਆਂ ਕੋਈ ਹੈਰਾਨੀ ਨਹੀਂ ਸੀ ਹੁੰਦੀ। ਖ਼ਰਗੋਸ਼ ਅਤੇ ਜੰਗਲੀ ਸੂਰਾਂ ਦੇ ਸ਼ਿਕਾਰੀਆਂ ਨੇ ਇਨ੍ਹਾਂ ਦਰੱਖ਼ਤਾਂ ਦੇ ਹੜ੍ਹ ਨੂੰ ਵੇਖਿਆ ਤਾਂ ਜ਼ਰੂਰ ਸੀ, ਪਰ ਉਨ੍ਹਾਂ ਨੇ ਇਸ ਨੂੰ ਧਰਤੀ ਦੀ ਸਨਕ ਜਾਂ ਸ਼ੁਦਾਅ ਸਮਝ ਕੇ ਭੁਲਾ ਦਿੱਤਾ ਸੀ। ਤਦ ਹੀ ਤਾਂ ਉਸ ਆਜੜੀ ਦੇ ਕਾਰਜ ਵਿਚ ਕਿਸੇ ਨੇ ਦਖਲ ਨਹੀਂ ਸੀ ਦਿੱਤਾ। ਜੇਕਰ ਕਿਸੇ ਨੇ ਉਸ ਨੂੰ ਡਕਿਆ ਹੁੰਦਾ ਤਦ ਉਸ ਦਾ ਵਿਰੋਧ ਜ਼ਰੂਰ ਹੋਇਆ ਹੁੰਦਾ। ਪਰ ਉਸ ਨੂੰ ਲੱਭ ਲੈਣਾ ਬਹੁਤ ਮੁਸ਼ਕਲ ਸੀ। ਸਰਕਾਰ ਵਿਚ ਜਾਂ ਆਲੇ-ਦੁਆਲੇ ਦੇ ਪਿੰਡਾਂ ਵਿਚ ਕਦੀ ਕਿਸੇ ਦੇ ਦਿਮਾਗ਼ ਵਿਚ ਇਹ ਗੱਲ ਆ ਹੀ ਨਹੀਂ ਸੀ ਸਕਦੀ ਕਿ ਉਹ ਵਿਸ਼ਾਲ ਜੰਗਲ ਕਿਸ ਨੇ ਆਪਣੇ ਹੱਥੀਂ ਲਾਇਆ ਸੀ। ਇਸ ਅਨੋਖੇ ਇਨਸਾਨ ਦੀ ਸ਼ਖਸੀਅਤ ਦਾ ਸਹੀ ਅੰਦਾਜ਼ਾ ਲਾਉਣ ਲਈ ਇਹ ਯਾਦ ਰੱਖਣਾ ਜ਼ਰੂਰੀ ਹੈ ਕਿ ਉਹ ਬਿਲਕੁਲ ਇਕੱਲਾ ਸੀ ਅਤੇ ਇਸ ਉਜਾੜ ਬੀਆਬਾਨ ਇਲਾਕੇ ਵਿਚ ਆਪਣਾ ਕੰਮ ਕਰਦਾ ਸੀ। ਉਸ ਦੇ ਇਕਾਂਤ ਮਾਹੌਲ ਵਿਚ ਏਨੀ ਖ਼ਾਮੋਸ਼ੀ ਸੀ ਕਿ ਅੰਤ ਵਿਚ ਉਹ ਬੋਲਣਾ-ਚਾਲਣਾ ਵੀ ਭੁੱਲ ਗਿਆ ਸੀ। ਸ਼ਾਇਦ ਇਹ ਵੀ ਸੰਭਵ ਹੈ ਕਿ ਉਸ ਦੇ ਜੀਵਨ ਵਿਚ ਹੁਣ ਸ਼ਬਦਾਂ ਦੀ ਲੋੜ ਹੀ ਨਹੀਂ ਸੀ ਰਹਿ ਗਈ।

1933 ਵਿਚ ਪਹਿਲੀ ਵਾਰ ਇਕ 'ਫ਼ਾਰੈਸਟ ਰੇਂਜਰ' ਭੁੱਲਿਆ—ਭਟਕਿਆ ਓਧਰ ਆ ਨਿਕਲਿਆ। ਉਸ ਨੂੰ ਮਿਲ ਕੇ ਰੇਂਜਰ ਨੇ ਉਸ ਨੂੰ ਇਕ ਹੁਕਮ ਤੋਂ ਜਾਣੂੰ ਕਰਵਾਇਆ, ਜਿਸ ਅਨੁਸਾਰ ਜੰਗਲ ਦੇ ਲਾਗੇ-ਚਾਗੇ ਕਿਸੇ ਤਰ੍ਹਾਂ ਦੀ ਬੀੜੀ-ਸਿਗਰਟ ਸੁਲਗਾਉਣ ਜਾਂ ਅੱਗ ਬਾਲਣ 'ਤੇ ਪਾਬੰਦੀ ਲਾ ਦਿੱਤੀ ਗਈ ਸੀ। ਅੱਗ ਫੜ ਲੈਣ ਵਾਲੀਆਂ ਵਸਤਾਂ ਤੋਂ ਇਸ ਸਰਕਾਰੀ ਜੰਗਲ ਨੂੰ ਖ਼ਤਰਾ ਸੀ। ਉਸ ਰੇਂਜਰ ਨੇ ਉਸ ਜੰਗਲ ਨੂੰ ਆਪਣੇ ਆਪ ਉਗਦੇ ਵੇਖ ਕੇ ਆਪਣੀ ਹੈਰਾਨੀ ਪ੍ਰਗਟ ਕੀਤੀ। ਉਸ ਸਮੇਂ ਉਹ ਆਜੜੀ ਆਪਣੇ ਘਰੋਂ ਲਗ਼ਭਗ 12 ਕਿਲੋਮੀਟਰ ਦੂਰ ਕੁਝ ਚੀਲ(ਦਿਆਰ) ਦੇ ਦਰੱਖ਼ਤ ਲਾਉਣ ਦੀ ਗੱਲ ਸੋਚ ਰਿਹਾ ਸੀ। ਏਨੀ ਦੂਰ ਰੋਜ਼ ਆਉਣ ਜਾਣ ਦੀ ਥਾਂ ਉਸ ਨੇ ਉਸੇ ਜਗ੍ਹਾ ਆਪਣਾ ਘਰ ਬਣਾਉਣ ਦੀ ਸੋਚੀ। ਅਗਲੇ ਸਾਲ ਉਸ ਆਪਣੇ ਨਵੇਂ ਮਕਾਨ ਵਿਚ ਜਾ ਡੇਰਾ ਲਾਇਆ।

1935 ਵਿਚ ਉਸ ਕੁਦਰਤੀ ਜੰਗਲ ਦਾ ਮੁਆਇਨਾ ਕਰਨ ਇਕ ਵੱਡੀ ਸਰਕਾਰੀ ਟੋਲੀ ਵੀ ਉਥੇ ਆਈ। ਉਸ ਵਿਚ ਵਣ-ਵਿਭਾਗ ਦੇ ਸਾਰੇ ਅਫਸਰ ਸ਼ਾਮਲ ਸਨ। ਉਨ੍ਹਾਂ ਨੇ ਬਹੁਤ ਸਾਰੀਆਂ ਬੇਮਤਲਬ ਦੀਆਂ ਗੱਲਾਂ ਕੀਤੀਆਂ। ਉਨ੍ਹਾਂ ਦੀਆਂ ਫ਼ਜ਼ੂਲ ਨਿਰਾਰਥਕ ਗੱਲਾਂ ਤੋਂ ਹੋਰ ਕੋਈ ਫ਼ਾਇਦਾ ਤਾਂ ਨਾ ਹੋਇਆ, ਪਰ ਉਹ ਗੱਲ ਜ਼ਰੂਰ ਹੋਈ ਕਿ ਸਮੁੱਚੇ ਜੰਗਲ ਨੂੰ 'ਸੁਰੱਖਿਅਤ ਵਣ ਖੇਤਰ' ਐਲਾਨਿਆ ਗਿਆ। ਇਸ ਦਾ ਇਕ ਲਾਭ ਇਹ ਹੋਇਆ ਕਿ ਲੱਕੜੀ ਤੋਂ ਕੋਇਲਾ ਬਣਾਉਣ ਦੇ ਧੰਦੇ 'ਤੇ ਪਾਬੰਦੀ ਲੱਗ ਗਈ। ਇਸ ਜੰਗਲ ਦੇ ਸੁਹੱਪਣ ਤੋਂ ਪ੍ਰਭਾਵਿਤ ਹੋਏ ਬਿਨਾ ਨਹੀਂ ਸੀ ਰਿਹਾ ਜਾ ਸਕਦਾ । ਸ਼ਾਇਦ ਇਸੇ ਸੁਹੱਪਣ ਕਾਰਨ ਹੀ ਸਰਕਾਰੀ ਬੰਦਿਆਂ ਦਾ





ਦਿਲ ਵੀ ਪਿਘਲ ਗਿਆ ਸੀ। ਮੁਆਇਨੇ ਲਈ ਆਈ ਟੋਲੀ ਵਿਚ ਮੇਰਾ ਇਕ ਮਿੱਤਰ ਵੀ ਸੀ। ਜਦ ਮੈਂ ਉਸ ਨੂੰ ਜੰਗਲ ਦਾ ਅਸਲ ਰਹੱਸ ਦੱਸਿਆ ਤਾਂ ਉਹ ਬਹੁਤ ਹੈਰਾਨ ਹੋਇਆ। ਅਗਲੇ ਹਫ਼ਤੇ ਅਸੀਂ ਉਸ ਆਜੜੀ ਕੋਲ ਪੁੱਜੇ। ਉਹ ਅਪਣੇ ਕੰਮ ਵਿਚ ਮਸਤ ਸੀ। ਇਹ ਥਾਂ ਮੁਆਇਨੇ ਵਾਲੀ ਥਾਂ ਤੋਂ ਲੱਗਭੱਗ ਦਸ ਕਿਲੋਮੀਟਰ ਦੂਰੀ 'ਤੇ ਸੀ।

ਉਹ ਅਫ਼ਸਰ ਐਵੇਂ-ਕੈਵੇਂ ਹੀ ਮੇਰਾ ਮਿੱਤਰ ਨਹੀਂ ਸੀ ਬਣ ਗਿਆ। ਉਹ ਇਕ ਵਧੀਆ ਇਨਸਾਨ ਸੀ ਅਤੇ ਭਲੇ ਕੰਮ ਦਾ ਸਤਿਕਾਰ ਕਰਦਾ ਸੀ। ਜੋ ਖਾਣਾ ਮੈਂ ਆਪਣੇ ਨਾਲ ਲਿਆਇਆ ਸਾਂ, ਉਹ ਅਸਾਂ ਤਿੰਨਾਂ ਨੇ ਰਲ ਕੇ ਖਾਧਾ। ਉਸ ਪਿੱਛੋਂ ਅਸੀਂ ਕਈ ਘੰਟੇ ਉਸ ਖ਼ੂਬਸੂਰਤ ਜੰਗਲ ਨੂੰ ਵੇਖਦੇ ਰਹੇ। ਜਿਸ ਪਾਸਿਉਂ ਅਸੀਂ ਆਏ ਸਾਂ, ਉਸ ਪਹਾੜੀ ਦੀਆਂ ਢਲਾਨਾਂ ਉਪਰ ਲੱਗੇ ਦਰੱਖਤ ਹੁਣ 20-25 ਫੁੱਟ ਉਚੇ ਹੋ ਚੁੱਕੇ ਸਨ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ 1913 ਵਿਚ ਇਹੋ ਜ਼ਮੀਨ ਬੰਜਰ ਅਤੇ ਬੇਜਾਨ ਸੀ। ਮਾਨਸਿਕ ਸ਼ਾਂਤੀ, ਸਖ਼ਤ ਮਿਹਨਤ, ਪਹਾੜਾਂ ਦੀ ਸਾਫ਼ ਹਵਾ ਅਤੇ ਸਾਤਵਿਕ ਜੀਵਨ ਨੇ ਉਸ ਆਜੜੀ ਨੂੰ ਵਧੀਆ ਸਿਹਤ ਬਖ਼ਸ਼ੀ ਸੀ। ਇਸ ਧਰਤੀ ਉਪਰ ਸ਼ਾਇਦ ਉਹ ਭਗਵਾਨ ਦਾ ਆਪਣਾ ਦੂਤ ਸੀ। ਮੈਂ ਬੱਸ ਇਹੋ ਸੋਚ ਰਿਹਾ ਸਾਂ ਕਿ ਉਹ ਹੋਰ ਕਿੰਨੀ ਜ਼ਮੀਨ ਉਪਰ ਹੋਰ ਬਿਰਛ ਲਾਏਗਾ।

ਜਾਣ ਤੋਂ ਪਹਿਲਾਂ ਮੇਰੇ ਮਿੱਤਰ ਨੇ ਮਿੱਟੀ ਨੂੰ ਜਾਂਚ ਕੇ ਕੁਝ ਖਾਸ ਕਿਸਮ ਦੇ ਦਰਖ਼ਤ ਲਾਉਣ ਦਾ ਸੁਝਾਅ ਦਿੱਤਾ। ਪਰ ਉਸ ਨੇ ਆਪਣੇ

ਸੁਭਾਅ ਬਾਰੇ ਬਹੁਤਾ ਜ਼ੋਰ ਨਾ ਦਿੱਤਾ। ਪਿੱਛੋਂ ਉਸ ਨੇ ਮੈਨੂੰ ਕਿਹਾ, '' ਮੇਰੇ ਇਸ ਗੱਲ'ਤੇ ਜ਼ੋਰ ਨਾ ਦੇਣ ਪਿੱਛੇ ਇਕ ਕਾਰਨ ਸੀ। ਉਹ ਆਜੜੀ ਦਰੱਖ਼ਤਾਂ ਬਾਰੇ ਮੈਥੋਂ ਕਿਤੇ ਵੱਧ ਜਾਣਦਾ ਹੈ।'' ਕੋਈ ਘੰਟਾ ਕੁ ਤੁਰਦੇ ਰਹਿਣ ਪਿਛੋਂ ਮੇਰੇ ਅਫ਼ਸਰ ਦੋਸਤ ਨੇ ਮੈਨੂੰ ਫੇਰ ਕਿਹਾ, ''ਇਹ ਬੰਦਾ ਸ਼ਾਇਦ ਦਰੱਖ਼ਤਾਂ ਬਾਰੇ ਦੁਨੀਆਂ ਵਿੱਚ ਸਭ ਤੋਂ ਵੱਧ ਜਾਣਕਾਰੀ ਰੱਖਦਾ ਹੈ। ਸਭ ਤੋਂ ਵੱਡੀ ਗੱਲ ਤਾਂ ਹੈ ਕਿ ਉਸ ਨੇ ਖੁਸ਼ ਰਹਿਣ ਦਾ ਅਦਭੁਤ ਤਰੀਕਾ ਲੱਭ ਲਿਆ ਹੈ ।

ਉਸ ਅਫ਼ਸਰ ਕਰ ਕੇ ਹੀ ਉਹ ਜੰਗਲ ਸੁਰੱਖਿਅਤ ਰਹਿ ਗਿਆ ਅਤੇ ਉਸ ਆਜੜੀ ਦੀ ਖੁਸ਼ੀ ਵੀ। ਉਸ ਅਫ਼ਸਰ ਨੇ ਉਸ ਜੰਗਲ ਦੀ ਰਾਖੀ ਲਈ ਤਿੰਨ ਰੇਂਜਰ ਉਥੇ ਲਾ ਦਿੱਤੇ। ਉਨ੍ਹਾਂ 'ਤੇ ਕਾਫੀ ਸਖ਼ਤ ਨਜ਼ਰ ਰੱਖੀ ਗਈ, ਤਾਂ ਜੋ ਉਹ ਕੋਇਲਾ ਬਣਾਉਣ ਵਾਲਿਆਂ ਦੁਆਰਾ ਸ਼ਰਾਬ ਦੀਆਂ ਬੋਤਲਾਂ ਵਰਗੀ ਰਿਸ਼ਵਤ ਤੋਂ ਬਚੇ ਰਹਿਣ। 1939 ਵਿਚ ਉਸ ਦੀ ਰਾਖੀ ਦੇ ਕੰਮ ਵਿਚ ਜ਼ਰਾ ਰੁਕਾਵਟ ਆਈ। ਰੇਲ ਦੀਆਂ ਲਾਈਨਾਂ ਵਿਛਾਉਣ ਲਈ ਲੱਕੜ ਦੇ ਸਲੀਪਰਾਂ ਦੀ ਕਾਫ਼ੀ ਭਾਰੀ ਗਿਣਤੀ ਵਿਚ ਲੋੜ ਪਈ। ਉਸ ਕਾਰਨ ਦਰੱਖ਼ਤਾਂ ਦੀ ਅੰਨ੍ਹੇਵਾਹ ਕਟਾਈ ਸ਼ੁਰੂ ਹੋ ਗਈ। ਪਰ ਇਹ ਇਲਾਕਾ ਰੇਲ ਦੇ ਸਟੇਸ਼ਨ ਜਾਂ ਪੱਕੀ ਸੜਕ ਦੀ ਪਹੁੰਚ ਤੋਂ ਏਨਾ ਦੂਰ ਸੀ ਕਿ ਸ਼ਤੀਰੀਆਂ ਨੂੰ ਲੱਦ ਕੇ ਲਿਜਾਣ ਦਾ ਕੰਮ ਬਹੁਤ ਹੀ ਮਹਿੰਗਾ ਸਾਬਤ ਹੋਇਆ। ਇਸ ਕਾਰਨ ਜੰਗਲ ਦੀ ਕਟਾਈ ਬੰਦ ਹੋ ਗਈ। ਆਜੜੀ ਨੂੰ ਇਸ ਸਮੁੱਚੀ ਘਟਨਾ ਦੀ ਭਿਣਕ ਤੀਕਰ ਨਹੀਂ ਸੀ ਪਈ, ਤੇ ਉਹ ਇਸ ਤੋਂ ਬੇਖ਼ਬਰ ਸੀ। ਉਹ ਤਾਂ ਲਗਭਗ 30 ਕਿਲੋਮੀਟਰ ਦੀ ਦੂਰੀ 'ਤੇ ਸ਼ਾਂਤਭਾਵ ਨਾਲ ਸਹਿਜ–ਸੁਭਾਅ ਦਰੱਖ਼ਤ ਲਾਉਣ ਦੇ ਕਾਰਜ ਵਿਚ ਰੁੱਝਾ ਹੋਇਆ ਸੀ। ਦੂਜੀ ਵੱਡੀ ਜੰਗ ਦੀ ਘਮਸਾਨ ਦੀ ਲੜਾਈ ਤੋਂ ਵੀ ਉਹ ਉੱਕਾ ਬੇਖ਼ਬਰ ਸੀ। ਪਹਿਲੇ ਮਹਾਂਯੁੱਧ ਨੂੰ ਵੀ ਉਸ ਨੇ ਏਦਾਂ ਹੀ ਅੱਖੋਂ-ਪਰੋਖੇ ਕੀਤਾ ਸੀ।

ਜੂਨ 1945 ਵਿਚ ਮੈਨੂੰ ਉਸ ਬੁੱਢੇ ਆਜੜੀ ਨੂੰ ਆਖ਼ਰੀ ਵਾਰ ਮਿਲਣ ਦਾ ਅਵਸਰ ਮਿਲਿਆ। ਉਸ ਸਮੇਂ ਉਸ ਦੀ ਉਮਰ ਲਗਭਗ ਛਿਆਸੀ ਵਰ੍ਹਿਆਂ ਦਾ ਹੋਵੇਗੀ। ਇਸ ਦੌਰਾਨ ਉਥੇ ਕਾਫ਼ੀ ਤਬਦੀਲੀ ਆਈ ਸੀ। ਉਸ ਬੀਆਬਾਨ ਸੜਕ'ਤੇ ਮੈਂ ਬੱਸ ਚੱਲਦੀ ਵੇਖੀ ਤਾਂ ਮੈਨੂੰ ਬੜੀ ਹੈਰਾਨੀ ਹੋਈ। ਮੈਂ ਕਈਆਂ ਜਾਣੀਆਂ-ਪਛਾਣੀਆਂ ਰਾਹਾਂ ਨੂੰ ਪਛਾਣ ਹੀ ਨਾ ਸਕਿਆ। ਬੱਸ ਮੈਨੂੰ ਕਈ ਨਵੇਂ ਇਲਾਕਿਆਂ ਵਿਚੋਂ ਘੁਮਾਉਂਦੀ ਹੋਈ ਲੈ ਗਈ। ਜਦ ਮੈਂ ਇਕ ਬੋਰਡ ਉਪਰ ਉਸ ਪੁਰਾਣੇ ਪਿੰਡ ਦਾ ਨਾਂ ਲਿਖਿਆ ਵੇਖਿਆ ਤਦ ਮੈਨੂੰ ਇਸ ਗੱਲ ਦਾ ਅਹਿਸਾਸ ਹੋਇਆ ਕਿ ਇਹ ਤਾਂ ਉਹੋ ਪਿੰਡ ਹੈ, ਜੋ ਇਕ ਸਮੇਂ ਖੰਡਰ ਹੋ ਗਿਆ ਸੀ।

ਮੈਂ ਬੱਸ ਤੋਂ ਉਤਰ ਕੇ ਪਿੰਡ ਵੱਨੀ ਪੈਦਲ ਹੀ ਚਲ ਪਿਆ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ 1913 ਵਿਚ ਉਸ ਪਿੰਡ ਦੇ 10-12 ਟੁੱਟੇ-ਫੁੱਟੇ ਮਕਾਨਾਂ ਵਿਚ ਸਿਰਫ ਤਿੰਨ ਹੀ ਜੀਅ ਰਹਿੰਦੇ ਸਨ। ਗਰਮੀ ਤੇ ਗ਼ਰੀਬੀ ਦੇ ਮਾਰੇ, ਮੰਦੇ ਹਾਲ। ਉਨ੍ਹਾਂ ਦੀ ਹਾਲਤ ਆਦਿਮ ਯੁਗ ਦੇ ਜੰਗਲੀਆਂ ਵਹਿਸ਼ੀਆਂ ਵਰਗੀ ਸੀ। ਉਨ੍ਹਾਂ ਦੇ ਨਾਲ ਦੇ ਘਰਾਂ ਵਿਚ ਕੰਡਿਆਲੀਆਂ ਝਾੜੀਆਂ ਉੱਗੀਆਂ ਹੋਈਆਂ ਸਨ। ਉਸ ਨਿਰਾਸਤਾ ਭਰੇ ਜੀਵਨ ਤੋਂ ਸਿਰਫ਼ ਮੌਤ ਹੀ ਉਨ੍ਹਾਂ ਨੂੰ ਮੁਕਤੀ ਦਿਵਾ ਸਕਦੀ ਸੀ।

ਪਰ ਹੁਣ ਸਭ ਕੁਝ ਬਦਲਿਆ ਹੋਇਆ ਲੱਗ ਰਿਹਾ ਸੀ। ਹਵਾ ਵਿਚ ਭਿੰਨੀ ਭਿੰਨੀ ਖੁਸ਼ਬੋ ਸੀ। ਗਰਮ ਲੂ ਦੇ ਫਰਾਟਿਆਂ ਦੀ ਥਾਂ ਹੁਣ ਪੌਣ ਵਿਚ ਖੁਨਕ ਸੀ। ਇਕ ਬੰਨਿਉਂ ਮੈਨੂੰ ਪਾਣੀ ਦੇ ਡਿੱਗਣ ਦੀ ਅਵਾਜ਼ ਸੁਣਾਈ ਦਿੱਤੀ। ਮੇਰੀ ਹੈਰਾਨੀ ਦੀ ਉਦੋਂ ਹੱਦ ਨਾ ਰਹੀ, ਜਦ ਮੈਂ ਵੇਖਿਆ ਕਿ ਉਥੇ ਇਕ ਛੋਟੇ ਜਿਹੇ ਤਲਾਅ ਵਿਚ ਇਕ ਫਵਾਰਾ ਚੱਲ ਰਿਹਾ ਸੀ ਅਤੇ ਉਸ ਦੇ ਲਾਗੇ ਹੀ ਕਿਸੇ ਨੇ ਕਨਕ-ਚੰਪਾ ਦਾ ਇਕ ਖ਼ੂਬਸੂਰਤ ਬੂਟਾ ਲਾ ਰੱਖਿਆ ਸੀ। ਉਹ ਬੂਟਾ ਕੋਈ ਚਾਰ ਸਾਲ ਪੁਰਾਣਾ ਹੋਏਗਾ। ਚੰਪਾ ਦਾ ਬੂਟਾ ਇਸ ਗੱਲ ਦਾ ਪ੍ਰਤੀਕ ਸੀ ਕਿ ਇਸ ਮਾਰੂ ਮਾਰੂਥਲ ਵਿਚ ਹੁਣ ਮੁੜ ਕੇ ਫੇਰ ਜ਼ਿੰਦਗੀ ਪਰਤ ਆਈ ਸੀ।

ਪਿੰਡ ਨੂੰ ਵੇਖ ਕੇ ਇੰਜ ਲੱਗਦਾ ਸੀ ਜਿਵੇਂ ਉਥੋਂ ਦੇ ਲੋਕਾਂ ਦਾ ਇਕ ਉੱਜਲ ਭਵਿੱਖ ਵਿਚ ਵਿਸ਼ਵਾਸ ਜਾਗਿਆ ਹੈ। ਉਨ੍ਹਾਂ ਵਿਚ ਇਕ ਨਵੀਂ ਆਸ ਜਾਗੀ ਹੈ। ਖੰਡਰਾਂ ਨੂੰ ਸਾਫ਼ ਕਰ ਪੰਜ ਘਰਾਂ ਦੀ ਮੁਰੰਮਤ ਕਰ ਕੇ ਉਨ੍ਹਾਂ ਨੂੰ ਪੱਕਿਆ ਬਣਾਇਆ ਗਿਆ ਸੀ। ਉਸ ਪਿੰਡ ਵਿਚ ਹੁਣ 28 ਜਣੇ ਰਹਿੰਦੇ ਸਨ, ਜਿਨ੍ਹਾਂ ਵਿਚ ਚਾਰ ਵਿਆਹੇ ਜੋੜੇ ਵੀ ਸ਼ਾਮਲ ਸਨ। ਨਵੇਂ ਘਰਾਂ ਨੂੰ ਪਿੱਛੇ ਜਿਹੇ ਹੀ ਲਿੰਬਿਆ ਪੋਚਿਆ ਗਿਆ ਸੀ ਅਤੇ ਉਨ੍ਹਾਂ ਦੇ ਸਾਹਮਣੇ ਕਿਆਰੀਆਂ ਵਿਚ ਹਰੀਆਂ ਸਬਜ਼ੀਆਂ, ਫਲ ਤੇ ਫੁੱਲ ਉੱਗੇ ਹੋਏ ਸਨ। ਕਿਤੇ ਗੇਂਦੇ ਅਤੇ ਗੁਲਾਬ ਦੇ ਫੁੱਲ ਸਨ ਤੇ ਕਿਤੇ ਲਉਕੀ (ਕੱਦੂ) ਅਤੇ ਸੇਮ ਦੀ ਵੇਲ ਸੀ। ਉਹ ਹੁਣ ਅਜਿਹਾ ਪਿੰਡ ਬਣ ਗਿਆ ਸੀ, ਜਿਥੇ ਹਰੇਕ ਜਣੇ ਦਾ ਰਹਿਣ ਅਤੇ ਵੱਸਣ ਨੂੰ ਦਿਲ ਕਰੇ।

ਜੰਗ ਹਾਲੀਂ ਖ਼ਤਮ ਨਹੀਂ ਸੀ ਹੋਈ ਅਤੇ ਇਸ ਕਾਰਨ ਆਮ ਜਨ-ਜੀਵਨ ਹਾਲੀਂ ਪੂਰੀ ਤਰ੍ਹਾਂ ਨਾਰਮਲ ਨਹੀਂ ਸੀ ਹੋਇਆ। ਪਹਾੜੀ ਦੀ ਹੇਠਲੀ ਢਲਾਨ 'ਤੇ ਮੈਨੂੰ ਜੌਂ ਤੇ ਬਾਜਰੇ ਦੇ ਖੇਤ ਨਜ਼ਰੀ ਪਏ। ਸੁੱਕੀ ਪਈ ਘਾਟੀ ਵਿਚ ਜਿਥੇ ਨਮੀ ਵੱਧ ਸੀ, ਉਥੇ ਹੁਣ ਹਰਿਆਲੀ ਉੱਗ ਆਈ ਸੀ। ਅੱਠਾਂ ਵਰ੍ਹਿਆਂ ਦੇ ਵਿਚ ਵਿਚ ਹੀ ਇਹ ਇਲਾਕਾ ਹਰਿਆ–ਭਰਿਆ ਤੇ ਖ਼ੁਸ਼ਹਾਲ ਹੋ ਗਿਆ ਸੀ। 1913 ਵਿਚ ਜਿਥੇ ਮੈਨੂੰ ਖੰਡਰ ਨਜ਼ਰ ਆਏ ਸਨ, ਉਥੇ ਹੁਣ ਹਰੇ–ਭਰੇ ਖੇਤ ਲਹਿਲਹਾ ਸਹੇ ਸਨ। ਲੋਕ ਵੀ ਖ਼ੁਸ਼ ਅਤੇ ਸੁਖੀ ਨਜ਼ਰ ਆਉਂਦੇ ਸਨ। ਪਹਾੜੀ ਨਾਲੇ, ਜੋ ਪਹਿਲਾਂ ਸੁੱਕ ਗਏ ਸਨ, ਹੁਣ ਉਨ੍ਹਾਂ ਵਿਚ ਦੁਬਾਰਾ ਪਿਘਲੀ ਬਰਫ਼ ਦਾ ਨਿਰਮਲ ਪਾਣੀ ਵਹਿਣ ਲੱਗ ਪਿਆ ਸੀ। ਇਸ ਪਾਣੀ ਨੂੰ ਖਾਲਾਂ ਰਾਹੀਂ ਵੱਖ ਵੱਖ ਖੇਤਾਂ ਵਿਚ ਪੁਚਾਇਆ ਜਾ ਰਿਹਾ ਸੀ। ਖੇਤਾਂ ਕੋਲ ਦਰੱਖ਼ਤਾਂ ਦੇ ਛਾਂਦਾਰ ਝੁੰਡ ਸਨ। ਹੌਲੀ ਹੌਲੀ ਕਰਕੇ ਪੂਰਾ ਪਿੰਡ ਮੁੜ ਕੇ ਆਬਾਦ ਹੋ ਗਿਆ ਸੀ। ਮੈਦਾਨੀ ਇਲਾਕਿਆਂ ਵਿਚ ਜ਼ਮੀਨ ਦੀ ਕੀਮਤ ਮਹਿੰਗੀ ਸੀ। ਉਥੋਂ ਲੋਕ ਆ ਕੇ ਇਥੇ ਵੱਸ ਗਏ ਸਨ। ਉਹ ਆਪਣੇ ਨਾਲ ਇਕ ਨਵਾਂ ਉਤਸ਼ਾਹ ਅਤੇ ਉਮੰਗ ਲੈ ਕੇ ਆਏ ਸਨ। ਸੜਕਾਂ ਉਪਰ ਅਜਿਹੇ ਲੋਕ ਨਜ਼ਰ ਆਉਂਦੇ ਸਨ, ਜਿਨ੍ਹਾਂ ਦੇ ਚਿਹਰਿਆਂ ਉਪਰ ਮੁਸਕਰਾਹਟ ਅਤੇ ਅੱਖਾਂ ਵਿਚ ਚਮਕ ਸੀ। ਜੇਕਰ ਇਥੋਂ ਦੀ ਪੂਰੀ ਆਬਾਦੀ ਦੀ ਗਿਣਤੀ ਕੀਤੀ ਜਾਵੇ, ਤਦ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਹਜ਼ਾਰ ਬੰਦਿਆਂ ਦੀ ਖੁਸ਼ਹਾਲੀ ਦਾ ਜ਼ਿੰਮੇਵਾਰ ਇਕ ਅਨਪੜ੍ਹ ਆਜੜੀ ਸੀ।

ਜਦ ਮੈਂ ਸੋਚਦਾ ਹਾਂ ਕਿ ਇਹ ਸਾਰੀ ਖੁਸ਼ਹਾਲੀ ਇਕ ਇਕੱਲੇ ਆਦਮੀ ਦੇ ਦਿਲ ਅਤੇ ਹੱਥਾਂ ਨਾਲ ਪਰਵਾਨ ਚੜ੍ਹੀ, ਤਦ ਆਪ–ਮੁਹਾਰੇ ਮੇਰਾ ਸਿਰ ਉਸ ਅੱਗੇ ਝੁਕ ਜਾਂਦਾ ਹੈ। ਇਕ ਮਾਮੂਲੀ ਜਿਹੇ ਬੰਦੇ ਨੇ ਇਕੱਲਿਆਂ ਹੀ ਉਸ ਬੰਜਰ ਜ਼ਮੀਨ ਨੂੰ ਆਬਾਦ ਕੀਤਾ ਸੀ। ਜਦ ਮੈਂ ਇਹ ਸੋਚਦਾ ਹਾਂ ਤਾਂ ਸਾਰੀਆਂ ਮੁਸ਼ਕਲਾਂ ਦੇ ਬਾਵਜੂਦ, ਇਨਸਾਨੀਅਤ ਵਿਚ ਮੇਰਾ ਵਿਸ਼ਵਾਸ ਹੋਰ ਵੱਧ ਤੇ ਉੱਚਾ ਹੋ ਜਾਂਦਾ ਹੈ। ਉਸ ਅਨਪੜ੍ਹ ਮਹਾਨ ਆਤਮਾ ਦੇ ਜੀਵਨ ਤੋਂ ਮੈਂ ਸਿਰਫ਼ ਇਕ ਹੀ ਸਬਕ ਸਿਖਿਆ ਹੈ ਕਿ ਜੇਕਰ ਇਨਸਾਨ ਚਾਹੇ ਤਾਂ ਧਰਤੀ 'ਤੇ ਰਹਿੰਦੇ ਹੋਏ, ਉਹ ਵੀ ਭਗਵਾਨ ਵਰਗਾ ਪਰੋਪਕਾਰ ਕਰ ਸਕਦਾ ਹੈ। 1947 ਵਿਚ ਉਸ ਆਜੜੀ ਦੀਆਂ ਅੱਖਾਂ ਸਦਾ ਲਈ ਬੰਦ ਹੋ ਗਈਆਂ।

ਕਿਸੇ ਇਨਸਾਨ ਦੀ
ਇਨਸਾਨੀਅਤ ਦਾ ਸਹੀ ਅੰਦਾਜ਼ਾ
ਲਾਉਣ ਲਈ ਉਸਨੂੰ ਕਾਫੀ ਸਮੇਂ
ਤੀਕਰ ਘੋਖਣ-ਪੜਤਾਲਣ ਦੀ ਲੋੜ ਹੁੰਦੀ ਹੈ। (ਉਸਨੂੰ ਲੰਮੇ ਸਮੇਂ ਤੱਕ
ਜਾਂਚਣਾ ਪਰਖਣਾ ਜ਼ਰੂਰੀ ਹੁੰਦਾ ਹੈ ) ਜੇਕਰ ਕੋਈ ਜਣਾ ਫਲ ਦੀ ਇੱਛਾ ਰੱਖੇ
ਬਗੈਰ ਦੂਜਿਆਂ ਦੀ ਭਲਾਈ ਵਿਚ ਲੱਗਿਆ ਹੋਵੇ ਤਾਂ ਇਸਤੋਂ ਚੰਗੀ ਤੇ ਵਧੀਆ
ਗੱਲ ਹੋਰ ਕੀ ਹੋ ਸਕਦੀ ਹੈ। ਇਹ ਕਹਾਣੀ ਉਸ ਬੰਦੇ ਦੀ ਹੈ ਜਿਸਨੇ
ਆਪਣੀ ਮਿਹਨਤ ਅਤੇ ਲਗਨ ਨਾਲ ਇਸ ਧਰਤੀ ਦੀ
ਤਸਵੀਰ ਬਦਲ ਦਿੱਤੀ।

